# ਇਕ ਕਵਿਤਾ ਦਾ ਪਾਠ ਕਰਨ ਪਿਛੋਂ

ਹਰਪਾਲ ਸਿੰਘ ਪੰਨੂ
ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਇਕਬਾਲ ਰਾਮੂਵਾਲੀਆ ਨਾਮ ਕਦੀ ਕਦਾਈਂ ਕਿਸੇ ਅਖ਼ਬਾਰ ਜਾਂ ਰਿਸਾਲੇ ਵਿਚ ਛਪੀ ਕਵਿਤਾ ਉੱਤੇ ਦੇਖਣ ਨੂੰ ਮਿਲਦਾ ਹੁੰਦਾ ਸੀ। ਪਿਛਲੇ ਦਿਨੀਂ ਉਹ ਪਟਿਆਲੇ ਆਇਆ ਤਾਂ ਦਰਸ਼ਨ ਹੋਏ ਅਤੇ ਕੁਝ ਕਵਿਤਾਵਾਂ ਸੁਣੀਆਂ। ਉਸਨੇ ਵਧੇਰੇ ਫੋਕਸ ਆਪਣੀ ਨਵੀਂ ਕਿਤਾਬ "ਪੁੱਤਰ ਅੰਦਰ ਖਾਵੰਦ" ਉੱਤੇ ਕੀਤਾ ਅਤੇ ਇਸਦੇ ਕਈ ਹਿੱਸੇ ਪੜ੍ਹ ਕੇ ਸੁਣਾਏ। ਅਠੱਤੀ ਪੰਨਿਆਂ ਦੀ ਇਹ ਨਿੱਕੀ ਕਿਤਾਬ ਤਿੰਨ ਦਿਨ ਪਹਿਲਾਂ ਦੇਖੀ ਤਾਂ ਪੜ੍ਹਨ ਨੂੰ ਮਨ ਕੀਤਾ। ਆਲੋਚਕ ਦੀ ਦ੍ਰਿਸ਼ਟੀ ਨਾਲ ਇਹ ਕਿਤਾਬ ਮੈਂ ਨਹੀਂ ਪੜ੍ਹੀ ਸਗੋਂ ਇਕ ਸਾਧਾਰਨ ਪੰਜਾਬੀ ਪਾਠਕ ਵਜੋਂ ਇਸਦਾ ਹੌਲੀ ਹੌਲੀ ਪਾਠ ਕੀਤਾ ਤਾਂ ਕਿ ਵੱਧ ਤੋਂ ਵੱਧ ਸੌਂਦਰਯ ਗ੍ਰਹਿਣ ਕਰ ਸਕਾਂ। ਇਸ ਲੰਮੀ ਕਵਿਤਾ ਨੇ ਮੇਰੇ ਮਨ ਉੱਪਰ ਜੋ ਪ੍ਰਭਾਵ ਛੱਡੇ, ਦਿਲ ਕੀਤਾ ਕਿ ਪਾਠਕਾਂ ਨਾਲ ਸਾਂਝੇ ਕਰਾਂ। ਮੇਰੀ ਪੰਜਾਬੀ ਪਿਆਰਿਆਂ ਅੱਗੇ ਇਹ ਸਿਫਾਰਿਸ਼ ਹੈ ਕਿ ਉਹ ਇਹ ਕਿਤਾਬ ਪੜ੍ਹਨ ਤੇ ਮੇਰੇ ਨਾਲੋਂ ਉਨ੍ਹਾਂ ਦੇ ਪ੍ਰਭਾਵ ਜੇ ਵੱਖਰੇ ਹੋਣ ਤਾਂ ਮੈਨੂੰ ਜਰੂਰ ਜਾਣੂ ਕਰਾ ਦੇਣ। ਇਸ ਕਵਿਤਾ ਨੂੰ ਕਿੱਸਾ ਵੀ ਕਿਹਾ ਜਾ ਸਕਦਾ ਹੈ ਕਿਉਂਕਿ ਇਹ ਪੂਰਨ ਭਗਤ ਦੀ ਕਹਾਣੀ ਨੂੰ ਆਧੁਨਿਕ ਅਰਥ ਦਿੰਦਾ ਹੈ- ਇਕ ਨਵਾਂ ਦ੍ਰਿਸ਼ਟੀਕੋਣ।

ਬਹੁਤ ਸਾਰੇ ਕਵੀਆਂ ਨੇ ਆਪਣੀ ਆਪਣੀ ਸ਼ੈਲੀ ਵਿਚ ਪੂਰਨ ਭਗਤ ਦੇ ਕਿੱਸੇ ਰਚੇ ਪਰ ਕਾਦਰਯਾਰ ਦਾ ਕਿੱਸਾ ਹੁਣ ਤੱਕ ਸਭ ਤੋਂ ਵਧੀਕ ਪ੍ਰਵਾਨ ਹੋਇਆ ਹੈ। ਪ੍ਰੋ. ਪੂਰਨ ਸਿੰਘ ਨੇ ਆਪਣੀ ਲੰਮੀ ਕਵਿਤਾ *ਪੂਰਨ ਨਾਥ ਜੋਗੀ* ਵਿਚ ਮਾਂ ਇੱਛਰਾਂ ਨੂੰ ਮਨੁੱਖੀ ਸੁਹਜ ਦੀ ਬੰਦਗੀ ਵਿਚ ਲੀਨ ਨਾਇਕਾ ਵਜੋਂ ਚਿਤਰਿਆ ਹੈ। ਪੂਰਨ ਸਿੰਘ ਨੇ ਮੂਲ ਕਥਾ ਵਿਚ ਤਬਦੀਲੀ ਨਹੀਂ ਕੀਤੀ। ਪੰਜਾਬੀ ਸਾਹਿਤ ਵਿਚ ਪਹਿਲੀ ਵਾਰ ਪੂਰਨ ਦੀ ਮਿੱਥ ਵਿਚ ਲੂਣਾਂ ਦਾ ਕਿਰਦਾਰ ਹਮਦਰਦਾਨਾ ਲਿਹਾਜ਼ ਨਾਲ ਸ਼ਿਵ ਕੁਮਾਰ ਬਟਾਲਵੀ ਨੇ ਚਿਤਰਿਆ। ਸ਼ਿਵ ਅਨੁਸਾਰ ਜਵਾਨ ਲੂਣਾ ਦਾ ਪੂਰਨ ਵੱਲ ਵਾਸਨਾਤਮਕ ਝੁਕਾਅ ਕੁਦਰਤੀ ਸੀ ਕਿਉਂਕਿ ਬੁੱਢਾ ਸਲਵਾਨ ਉਸ ਦਾ ਹਾਣੀ ਨਹੀਂ ਸੀ। ਵੈਸੇ ਅਜੇ ਤਕ ਇਹ ਸਾਬਤ ਨਹੀਂ ਹੋ ਸਕਿਆ ਕਿ ਸਲਵਾਨ ਬੁੱਢਾ ਹੋ ਗਿਆ ਹੋਇਆ ਸੀ ਤੇ ਲੂਣਾਂ ਦਾ ਵਿਆਹ ਉਸ ਨਾਲ ਲੂਣਾਂ ਦੀ ਮਰਜ਼ੀ ਦੇ ਖਿਲਾਫ ਹੋਇਆ ਸੀ। ਸ਼ਿਵ ਦੀ ਲੂਣਾ ਆਲੋਚਕਾਂ ਵਿਚ ਬੜੀ ਚਰਚਿਤ ਰਚਨਾ ਰਹੀ ਪਰ ਇਹ ਪੰਜਾਬ ਦੇ ਪਿੰਡਾਂ ਵਿਚ, ਮੇਲਿਆਂ ਵਿਚ ਜਾਂ ਅਖਾੜਿਆਂ ਵਿਚ ਪ੍ਰਵਾਨ ਨਾ ਹੋਈ ਭਾਵੇਂ ਕਿ ਸ਼ਿਵ ਦੀ ਰਚਨਾ ਵਿਚਲਾ ਸਰੋਦੀ ਅੰਸ਼, ਉਸਦੇ ਲੋਕਧਾਰਾ ਵਿਚੋਂ ਚੁਣੇ ਬਿੰਬ ਅਤੇ ਅਲੰਕਾਰ ਦਿਲਾਂ ਅੰਦਰ ਖਿੱਚ ਪਾਉਂਦੇ ਹਨ। ਏਨੀਆਂ ਸੁੰਦਰ ਉਪਮਾਵਾਂ ਦੇ ਬਾਵਜੂਦ ਲੂਣਾ-ਪੂਰਨ ਦੀ ਜੋ ਪਰੰਪਰਾਗਤ ਮਿੱਥ ਸੀ ਉਹ ਟੁੱਟੀ ਨਹੀਂ। ਜਿਵੇਂ ਸ਼ਿਵ ਕੁਮਾਰ ਨੇ ਚਾਹਿਆ ਉਸ ਅਨੁਸਾਰ ਹੋ ਸਕਦਾ ਹੈ। ਲੂਣਾਂ ਬਾਰੇ ਕੋਈ ਪਾਠਕ ਹਮਦਰਦਾਨਾ ਰਵੱਈਆ ਅਪਣਾ ਲਵੇ ਪਰ ਉਹ ਆਮ ਸਤਿਕਾਰਯੋਗ ਪਾਤਰ ਨਹੀਂ ਬਣ ਪਾਈ। ਮੈਨੂੰ ਸ਼ਿਵ ਦੀ ਸ਼ਾਇਰੀ ਉੱਪਰ ਕਿੰਤੂ ਪ੍ਰੰਤੂ ਨਹੀਂ- ਪਰ ਉਸਦਾ ਲੂਣਾ ਬਾਰੇ ਨਵਾਂ ਪ੍ਰਯੋਗ ਲੈਬਾਰਟਰੀ ਵਿਚ ਪਿਆ ਰਿਹਾ ਤੇ ਇਹ ਲੋਕਚੇਤਨਾ ਦਾ ਪ੍ਰਵਾਣਿਤ ਹਿੱਸਾ ਨਾ ਬਣ ਸਕਿਆ-ਨਾ ਕਦੀ ਬਣਨ ਦੀ ਸੰਭਾਵਨਾ ਅਗੋਂ ਨੂੰ ਦਿਸਦੀ ਹੈ।

ਸ਼ਿਵ ਦਾ ਪ੍ਰਯੋਗ ਰੱਦ ਹੋ ਜਾਣ ਮਗਰੋਂ ਇਕਬਾਲ ਰਾਮੂਵਾਲੀਏ ਨੇ ਇਕ ਹੋਰ ਨਵਾਂ ਪ੍ਰਯੋਗ ਦਾਗ ਦਿੱਤਾ। ਜਿਵੇਂ ਪੁਰਾਣੇ ਐਟਮ ਬੰਬ ਨਾਲੋਂ ਹਾਈਡਰੋਜਨ ਬੰਬ ਵਧੀਕ ਭਿਆਨਕ ਹੁੰਦਾ ਹੈ, ਇਵੇਂ ਹੀ "ਪੁੱਤਰ ਅੰਦਰ ਖਾਵੰਦ" ਕਿੱਸੇ ਦੀ ਰਚਨਾ ਲਗਦੀ ਹੈ। ਇਸ ਰਚਨਾ ਦੀ ਕਹਾਣੀ ਕੁੱਝ ਇਸ ਤਰ੍ਹਾਂ ਹੈ : ਸਲਵਾਨ ਅੱਜ ਦੇ ਵਿਗਿਆਨਕ ਯੁੱਗ ਵਿਚ ਕੈਨੇਡਾ ਦਾ ਧਨੀ ਵਪਾਰੀ ਹੈ। ਉਸਦਾ ਵਿਆਹ ਇੱਛਰਾਂ ਨਾਲ ਹੋਇਆ ਜੋ ਉਸਦੀ ਸੁਘੜ ਪਤਨੀ ਸੀ ਜਿਸਨੇ ਇਕ ਬੇਟੇ ਪੂਰਨ ਨੂੰ ਜਨਮ ਦਿੱਤਾ। ਪੂਰਨ ਦੇ ਜਨਮ ਮਗਰੋ ਇੱਛਰਾਂ ਨੇ ਪਤੀ ਵੱਲ ਬੇਰੁਖ਼ੀ ਅਪਣਾ ਲਈ ਤੇ ਪੁੱਤਰ-ਪਿਆਰ ਵਿਚ ਪਤੀ ਪਿਆਰ ਨੂੰ ਭੁੱਲ ਗਈ। ਉਸ ਨੂੰ ਠੰਢੀ ਔਰਤ ਜਾਣਕੇ ਸਲਵਾਨ ਨੇ ਲੂਣਾ ਵਿਆਹ ਲਿਆਂਦੀ ਪਰ ਵਪਾਰ ਦੇ ਰੁਝੇਵਿਆਂ ਕਰਕੇ ਸਲਵਾਨ ਲੂਣਾਂ ਵੱਲ ਵਧੀਕ ਧਿਆਨ ਨਹੀਂ ਦੇ ਸਕਦਾ ਸੀ ਕਿਉਂਕਿ ਕਾਰੋਬਾਰ ਉਸਦੀ ਪ੍ਰਥਮਿਕਤਾ ਸੀ। ਉਸਨੇ ਕੈਨੇਡਾ ਵਿਚ ਲੂਣਾ ਨੂੰ ਵੱਖਰਾ ਫਲੈਟ ਲੈ ਕੇ ਦੇ ਦਿੱਤਾ ਤੇ ਹਰ ਮਹੀਨੇ ਉਸ ਨੂੰ ਚੰਗਾ ਖਰਚਾ ਭੇਜਦਾ। ਲੂਣਾ ਇਕੱਲਤਾ ਵਿਚ ਬਿਹਬਲ ਅਤੇ ਲਾਚਾਰ ਹੈ। ਜਦੋਂ ਸਲਵਾਨ ਉਸ ਨੂੰ ਮਿਲਣ ਵਕਤ ਕੱਢ ਕੇ ਆਉਂਦਾ ਤਾਂ ਵੀ ਲੂਣਾ ਨੂੰ ਉਹ ਚੰਗਾ ਨਹੀਂ ਲਗਦਾ। ਇਕ ਵਾਰੀ ਸਲਵਾਨ ਨੇ ਪੂਰਨ ਨੂੰ ਕਿਹਾ ਕਿ ਲੂਣਾਂ ਨੂੰ ਪੈਸੇ ਫੜਾ ਕੇ ਆ।

ਪੈਸੇ ਦੇਣ ਗਏ ਪੂਰਨ ਉਤੇ ਲੂਣਾਂ ਮੋਹਿਤ ਹੋ ਗਈ-ਪੂਰਨ ਨੂੰ ਆਪਣੀ ਮਨਸ਼ਾ ਦੱਸੀ ਤੇ ਪੂਰਨ ਨੂੰ ਵੀ ਇਸ ਸੰਜੋਗ ਉਪਰ ਕੋਈ ਇਤਰਾਜ਼ ਨਹੀਂ। ਦੋਵੇਂ ਜਣੇ ਸਭ ਬੰਦਸ਼ਾਂ ਅਤੇ ਪਰੰਪਰਾਵਾਂ ਤੋਂ ਮੁਕਤ ਹੋ ਕੇ ਹਮਬਿਸਤਰ ਹੋ ਜਾਂਦੇ ਹਨ। ਕਹਾਣੀ ਇਹ ਹੈ। ਪਰ ਕਹਾਣੀ ਨਿਰੀ ਇਹੀ ਨਹੀਂ। ਇਸ ਤੋਂ ਵੀ ਵਧੀਕ ਹੈ। ਇਸ ਵਿਚਲਾ ਵਧੀਕ ਅੰਸ਼ ਇਹ ਹੈ ਕਿ ਮਾਂ ਇੱਛਰਾਂ ਪੂਰਨ ਪੁੱਤਰ ਵਿਚੋਂ ਪਤੀ ਵਾਲਾ ਸੁਖ ਪ੍ਰਾਪਤ ਕਰਨ ਲੱਗ ਪਈ ਸੀ ਜਿਸ ਕਾਰਨ ਸਲਵਾਨ ਦੀ ਉਸਨੇ ਪ੍ਰਵਾਹ ਕਰਨੀ ਛੱਡ ਦਿੱਤੀ। ਧਮਾਕਾਖੇਜ਼ ਥੀਸਿਜ਼।

ਲੂਣਾਂ ਦੇ ਮਨ ਵਿਚ ਪੂਰਨ ਪ੍ਰਤੀ ਉਪਜੀਆਂ ਭਾਵਨਾਵਾਂ ਨੂੰ ਇਕਬਾਲ ਬਿਮਾਰ ਮਾਨਸਿਕ ਰੁਝਾਣ ਨਹੀਂ ਸਮਝਦਾ ਸਗੋਂ ਉਸ ਵਾਸਤੇ ਇਹ ਕੁਦਰਤੀ ਵਰਤਾਰਾ ਹੈ। ਸਾਡੇ ਸਮਾਜ ਵਿਚ ਇਹ ਰਿਸ਼ਤੇ ਵਰਜਿਤ ਰਹੇ ਹਨ- ਅੱਜ ਵੀ ਵਰਜਿਤ ਹਨ- ਮਾਂ ਮਾਂ ਹੈ ਭਾਵੇਂ ਮਤ੍ਰੇਈ ਹੋਵੇ। ਕਵੀ ਕੇਵਲ ਲੂਣਾ ਪੂਰਨ ਦਾ ਸੰਜੋਗ ਜੇ ਸਹੀ ਠਹਿਰਾਉਂਦਾ ਤਦ ਵੀ ਕੁੱਝ ਹੱਦ ਤਕ ਗੱਲ ਹਜ਼ਮ ਹੋ ਜਾਂਦੀ ਪਰ ਇਥੇ ਤਾਂ ਇਕਬਾਲ ਅਨੁਸਾਰ ਜਦੋਂ ਇੱਛਰਾਂ ਬਾਲਕ ਪੂਰਨ ਨੂੰ ਦੁੱਧ ਚੁੰਘਾਉਂਦੀ ਹੈ, ਉਸ ਨਾਲ ਲਾਡ ਪਿਆਰ ਕਰਦੀ ਹੈ ਤਦ ਉਹ ਪੁੱਤਰ ਵਿਚੋਂ ਪਤੀ ਦਾ ਸੇਜ ਸੁਖ ਪ੍ਰਾਪਤ ਕਰ ਰਹੀ ਹੈ। ਪੂਰਨ ਇੱਛਰਾਂ ਨੂੰ ਤ੍ਰਿਪਤ ਕਰ ਰਿਹਾ ਹੈ ਤਾਂ ਫਿਰ ਇੱਛਰਾਂ ਸਲਵਾਨ ਦੀ ਪ੍ਰਵਾਹ ਕਿਉਂ ਕਰੇ? ਕਵੀ ਅਨੁਸਾਰ ਪਤੀ ਵਿਚ ਜਿਵੇਂ ਪੁੱਤਰ ਹੁੰਦਾ ਹੈ ਉਵੇਂ ਹੀ ਪੁੱਤਰ ਵਿਚ ਪਤੀ ਮੌਜੂਦ ਹੈ! ਕਵੀ ਦਾ ਇਹ ਪੱਕਾ ਵਿਸ਼ਵਾਸ ਹੈ ਕਿ ਹਰ ਪਤੀ ਜਦੋਂ ਔਰਤ ਨਾਲ ਹਮਬਿਸਤਰ ਹੁੰਦਾ ਹੈ ਤਦ ਉਹ ਉਸਦੇ ਪੁੱਤਰ ਵਾਂਗ ਹੀ ਵਿਹਾਰ ਕਰਦਾ ਹੈ। ਤੇ ਬੱਚਾ ਇਸੇ ਥਿਊਰਮ ਅਨੁਸਾਰ ਪਤੀ ਹੈ। ਕਿਉ.ਈ.ਡੀ.।

ਮੂਲ ਪਾਠ ਦੇ ਕੁੱਛ ਅੰਸ਼ ਹਾਜ਼ਰ ਹਨ:

ਤ੍ਰੀਮਤ ਦੀ ਨਗਨ ਕਾਇਆ ਤੇ ਪਰਦੇਦਾਰ ਅੰਗਾਂ ਨੂੰ
ਸਿਰਫ ਪੁੱਤਰ ਤੇ ਖਾਵੰਦ ਹੀ ਖਿੜੇ ਚਾਨਣ 'ਚ ਤਕਦੇ ਨੇ।
ਤੇ ਹੋਠਾਂ ਤੋਂ ਭਖਦੀਆਂ ਛਾਤੀਆਂ ਤੀਕਰ
ਪਤੀ ਤੇ ਪੁੱਤ ਦੇ ਸਾਹ ਹੀ ਨਜ਼ਮ ਦੇ ਵਾਂਗ ਛਪਦੇ ਨੇ।

..............

ਨਿਆਣਾ ਮਾਂ ਦੇ ਅੰਗਾਂ ਨੂੰ ਹੈ ਛੂੰਹਦਾ ਛੇੜਦਾ ਸਹਿਜੇ
ਤਾਂ ਉਸ ਵਿਚ ਮਰਦ ਦੀ ਸੂਖਮ ਸੁਰੀਲੀ ਤਰਜ ਹੁੰਦੀ ਹੈ....।

ਪਤਨੀ ਨਾਲ ਪਤੀ ਦੇ ਪਿਆਰ ਦੀ ਝਲਕ ਕਵੀ ਨੇ ਇਉਂ ਉਲੀਕੀ ਹੈ-

ਉਹ ਅਨਜਾਣੇ ਹੀ ਬੀਵੀ ਦੇ ਜਿਸਮ ਰਾਹੀਂ
ਆਪਣੀ ਮਾਂ ਦੀਆਂ ਭਰੀਆਂ ਗੋਲਾਈਆਂ ਟੋਲਦਾ ਹੈ।
ਉਹ ਜਿਸ ਧਰਤੀ 'ਚੋਂ ਉੱਗਿਆ ਸੀ
ਉਦ੍ਹਾ ਖਾਮੋਸ਼ ਹੁਲੀਆਂ ਪਲੰਘ ਉਤੇ ਬੋਲਦਾ ਹੈ।

..............

ਅਬੋਲੀ ਜੀਭ ਜਦ ਡੁਲ੍ਹਦੇ ਜਿਸਮ 'ਚੋਂ ਸ਼ਹਿਦ ਪੁਣਦੀ ਹੈ।
ਤਾਂ ਮਾਂ ਨੂੰ ਬਾਲ ਚੋਂ ਨੰਗੇ ਪਤੀ ਦੀ ਵਾਜ ਸੁਣਦੀ ਹੈ।

..............

ਇਸੇ ਕਰਕੇ ਹੀ ਪੂਰਨ ਦੇ ਸੁਰਾਂ ਅੰਦਰ
ਸਦਾ ਸਲਵਾਨ ਹਾਜ਼ਰ ਹੈ।

ਮਿੱਥ ਕੀ ਹੁੰਦੀ ਹੈ- ਇਸ ਦੀ ਸਿਰਜਣਾ ਕਿਵੇਂ ਹੋ ਜਾਂਦੀ ਹੈ ਤੇ ਜਦੋਂ ਇਹ ਟੁੱਟਦੀ ਹੈ ਤਾਂ ਕਿਸ ਪ੍ਰਕਾਰ ਦੀਆਂ ਫੁਲਝੜੀਆਂ ਖਿੜਦੀਆਂ ਹਨ, ਇਸ ਵਿਸ਼ੇ ਦਾ ਮੇਰਾ ਅਧਿਐਨ ਜੇ ਬਹੁਤ ਜਿਆਦਾ ਨਹੀਂ ਤਾਂ ਗੁਜਾਰੇ ਜੋਗਾ ਜ਼ਰੂਰ ਹੈ। ਪਰ ਇਸ ਲਘੂ ਨਿਬੰਧ ਵਿਚ ਮੈਂ ਮਿੱਥ ਦੀ ਉਤਪਤੀ ਅਤੇ ਵਿਨਾਸ਼ ਦੀ ਕਥਾ ਨਹੀਂ ਸੁਣਾ ਸਕਦਾ। ਉਸ ਬਾਰੇ ਪੂਰਾ ਨਿਬੰਧ ਕਦੀ ਫਿਰ ਸਹੀ। ਅੱਜ ਤਾਂ ਇਕਬਾਲ ਰਾਮੂਵਾਲੀਆਂ ਆਪਣਾ ਸਿਲੇਬਸ ਹੈ-ਕੇਵਲ ਉਸ ਦਾ ਪੂਰਨ ਭਗਤ ਵਾਲਾ ਹਿੱਸਾ।

ਕਵੀ ਦੇ ਨਵੇਂ (!) ਥੀਮ ਉੱਪਰ ਜੇ ਮੈਂ ਆਪਣੇ ਵਿਚਾਰ ਨਾ ਵੀ ਦਿਆਂ ਤਦ ਵੀ ਉਪਰੋਕਤ ਪੰਕਤੀਆਂ ਪੜ੍ਹ ਕੇ ਪਾਠਕ ਆਪ ਨਿਰਣਾ ਕਰਨ ਕਿ ਇਹ ਕਵਿਤਾ ਆਪਣੇ ਪਾਠਕਾਂ ਨੂੰ ਕਿਸ ਰਸਤੇ ਲਿਜਾਣਾ ਚਾਹੁੰਦੀ ਹੈ। ਮਾਨਸਿਕਤਾ ਵਿਚ ਮੌਜੂਦ ਅਨੇਕਾਂ ਗੁੰਝਲਦਾਰ ਤੇ ਬਿਮਾਰ ਸੰਵੇਦਨਾਵਾਂ ਦਾ ਜਦੋਂ ਫਰਾਇਡ ਵਿਸਥਾਰ ਸਹਿਤ ਵੇਰਵਾ ਦਿੰਦਾ ਹੈ ਤਦ ਉਹ ਇਨ੍ਹਾਂ ਬਿਮਾਰੀਆਂ ਨੂੰ

ਤੰਦਰੁਸਤੀਆਂ ਸਿੱਧ ਨਹੀਂ ਕਰ ਸਕਦਾ। ਉਸਦੀਆਂ ਲਿਖਤਾਂ ਤੋਂ ਇਹ ਅਹਿਸਾਸ ਹੁੰਦਾ ਹੈ ਕਿ ਮਨੁੱਖ ਬਿਮਾਰ ਹੈ। ਪਰ ਉਸਦਾ ਇਲਾਜ ਸੰਭਵ ਹੈ। ਇਕਬਾਲ ਦੀ ਹਥਲੀ ਰਚਨਾ ਇਹ ਸਿੱਧ ਕਰਦੀ ਹੈ ਕਿ ਬਿਮਾਰੀ ਹੀ ਵਾਸਤਵ ਵਿਚ ਤੰਦਰੁਸਤੀ ਹੈ ਤੇ ਹੁਣ ਤੱਕ ਪੰਜਾਬੀ ਪਾਠਕ ਜਿਨ੍ਹਾਂ ਸਿਹਤਵੰਦ ਸਵੱਛ ਪਰੰਪਰਾਵਾਂ ਨੂੰ-ਸਨਮਾਨ ਦਿੰਦੇ ਰਹੇ ਹਨ ਉਹ ਬਿਮਾਰ ਹਨ। ਕਵੀ ਦਾ ਇਹ ਨਵਾਂ ਲੱਭਿਆ ਇਲਾਜ ਇਸ ਕਰਕੇ ਚੰਗਾ ਹੋ ਸਕਦਾ ਹੈ ਕਿਉਂਕਿ ਇਹ ਸਸਤਾ ਪੈਂਦਾ ਹੈ। ਯਾਨੀ ਕਿ ਬਿਮਾਰ ਨੂੰ ਜੇ ਇਹ ਕਹਿੰਦੇ ਰਹੋ ਕਿ ਤੇਰੀ ਬਿਮਾਰੀ ਤਾਂ ਕੌਮੀ ਸ਼ਾਨ ਹੈ, ਸ਼ਾਇਦ ਉਹ ਜੈਕਾਰੇ ਛੱਡਣ ਲੱਗ ਪਵੇ।

ਪੰਜਾਬ ਦੇ ਲੋਕ-ਮਨ ਨੇ ਮਾਂ-ਪੁੱਤਰ ਦਾ ਪਿਆਰ ਰੱਬ ਦੀ ਬੰਦਗੀ ਤੋਂ ਘੱਟ ਨਹੀਂ ਮੰਨਿਆ। ਬੱਚੇ ਲਈ ਮਾਂ ਉਸਦਾ ਰੱਬ ਹੈ ਤੇ ਮਾਂ ਦੀ ਸਾਰੀ ਕੁਦਰਤ ਗੋਦੀ ਵਿਚਲਾ ਉਸਦਾ ਬੱਚਾ ਹੈ। ਪੰਜਾਬੀਆਂ ਨੇ ਇਹ ਫੈਸਲਾ ਲਿਆ ਕਿ ਮਾਂ ਬੇਸ਼ੱਕ ਮਤ੍ਰੇਈ ਹੋਵੇ, ਮਾਂ ਹੈ। ਉਸ ਵੱਲ ਅੱਖ ਉਚੀ ਕਰਕੇ ਦੇਖਣਾ ਪਾਪ ਹੈ। ਇਸੇ ਪੰਜਾਬੀ ਲੋਕਮਨ ਨੇ ਪੂਰਨ ਭਗਤ ਜਿਹੇ ਨਾਇਕ ਦੀ ਸਿਰਜਣਾ ਕੀਤੀ-ਉਸ ਨੂੰ ਗਾਇਆ ਗਿਆ ਤੇ ਸੁਣਿਆ ਗਿਆ। ਵੱਖ ਵੱਖ ਰੰਗਾਂ ਵਿਚ ਪੂਰਨ ਭਗਤ ਲੋਕਾਂ ਦੇ ਦਿਲਾਂ ਉਪਰ ਛਾਇਆ ਰਿਹਾ ਹੈ। ਜੋ ਮਰਜ਼ੀ ਕਾਰਨ ਗਿਣਾਉਂਦੇ ਰਹੋ, ਲੂਣਾ ਸਤਿਕਾਰਯੋਗ ਪਾਤਰ ਨਹੀਂ ਬਣ ਸਕੀ। ਬਣ ਸਕਦੀ ਹੀ ਨਹੀਂ। ਪੰਜਾਬੀ ਸਮਾਜ ਦਾ ਅਟੱਲ ਫੈਸਲਾ ਇਹ ਹੈ ਕਿ ਲੂਣਾ ਪਤੀ ਦਾ ਸੁਖ ਸਲਵਾਨ ਤੋਂ ਪ੍ਰਾਪਤ ਕਰੇ। ਪੂਰਨ ਉਤੇ ਦੋਸ਼ ਆਰੋਪਣ ਕਰਕੇ ਜਦੋਂ ਉਸਨੂੰ ਜਲਾਦ ਫੜ ਕੇ ਲਿਜਾਂਦੇ ਹਨ-ਫਿਰ ਖੂਹ ਵਿਚ ਸੁਟਦੇ ਹਨ-ਫਿਰ ਨਾਥ ਉਸਨੂੰ ਖੂਹ ਵਿਚੋਂ ਕਢਦਾ ਹੈ-ਇਹ ਗੱਲਾਂ ਪੂਰਨ ਭਗਤ ਨੂੰ ਨਾਇਕ ਬਣਾਉਣ ਵਾਸਤੇ ਸਿਰਫ ਸਹਾਇਕ ਸਮੱਗਰੀ ਹੈ। ਪੰਜਾਬੀ ਲੋਕਧਾਰਾ ਅਨੁਸਾਰ ਨਾਇਕ ਤਾਂ ਉਹ ਉਸੇ ਪਲ ਬਣ ਗਿਆ ਸੀ ਜਦੋਂ ਉਸਨੇ ਲੂਣਾ ਦੀ ਇੱਛਾ ਪੂਰਤੀ ਕਰਨ ਤੋਂ ਇਨਕਾਰ ਕਰ ਦਿੱਤਾ ਸੀ-ਉਸ ਨੂੰ ਬ੍ਰਹਮ-ਗਿਆਨੀ ਦਾ ਰੁਤਬਾ ਇਸੇ ਪਲ ਪੰਜਾਬੀ ਸਮਾਜ ਨੇ ਬਖ਼ਸ਼ ਦਿੱਤਾ ਸੀ। ਬਾਕੀ ਮਹਿਜ਼ ਪੂਰਕ ਘਟਨਾਵਾਂ ਹਨ।

ਪਰ ਇਕਬਾਲ ਇਕ ਕਦਮ ਹੋਰ ਅੱਗੇ ਚਲਾ ਗਿਆ ਹੈ-ਸ਼ਿਵ ਕੁਮਾਰ ਤੋਂ ਕਿਤੇ ਅੱਗੇ। ਪੰਜਾਬ ਦੀ ਪਰੰਪਰਾ ਨੇ ਤਾਂ ਲੂਣਾਂ ਦਾ ਪੂਰਨ ਨਾਲ ਸੰਜੋਗ ਵਰਜਿਤ ਕਰਾਰ ਦਿੱਤਾ ਸੀ ਪਰ ਇਸ ਕਿੱਸੇ ਵਿਚ ਉਹੀ ਕਾਰਜ ਸਾਡੇ ਕਵੀ ਨੇ ਇੱਛਰਾਂ ਤੋਂ ਕਰਵਾ ਦਿੱਤਾ ਹੈ। ਲੂਣਾ ਕਾਮਯਾਬ ਨਾ ਹੋਈ ਕਿਉਂਕਿ ਪੂਰਨ ਜਵਾਨ ਸੀ ਤੇ ਇਨਕਾਰ ਕਰਨ ਦਾ ਫੈਸਲਾ ਲੈ ਸਕਦਾ ਸੀ। ਇੱਛਰਾਂ ਨਿਕੇ ਬਾਲਕ ਪੁੱਤਰ ਵਿਚੋਂ ਕਾਮਵਾਸਨਾ ਦੀ ਤ੍ਰਿਪਤੀ ਕਰ ਰਹੀ ਹੈ। ਆਧੁਨਿਕਤਾ ਜ਼ਿੰਦਾਬਾਦ। ਜਿੰਨੀ ਬਹਾਦਰੀ ਨਾਲ ਇਕਬਾਲ ਰਾਮੂਵਾਲੀਏ ਨੇ ਲਚਰ ਕਾਮੁਕਤਾ ਅਤੇ ਬਿਮਾਰ ਜ਼ਹਿਨੀਅਤ ਦੀ ਵਕਾਲਤ ਕੀਤੀ ਹੈ ਮੈਨੂੰ ਲਗਦਾ ਹੈ ਕਿ ਪ੍ਰੋ. ਪੂਰਨ ਸਿੰਘ ਨੇ ਇਹੋ ਜਿਹੇ ਪੰਜਾਬੀਆਂ ਬਾਰੇ ਹੀ ਲਿਖਿਆ ਸੀ, "ਮੌਤ ਨੂੰ ਮਖੌਲਾਂ ਕਰਨ। ਮਰਨ ਥੀਂ ਨਹੀਂ ਡਰਦੇ।" ਹਥਲੇ ਕਿੱਸੇ ਵਿਚ ਮਾਂ ਇੱਛਰਾਂ ਦਾ ਜੋ ਗਿਰਿਆ ਹੋਇਆ ਕਿਰਦਾਰ ਆਪਣੇ ਪੁੱਤਰ ਪ੍ਰਤੀ ਦਿਖਾਇਆ ਗਿਆ ਹੈ ਉਹ ਪੜ੍ਹ ਕੇ ਲੂਣਾਂ ਆਪਣੇ ਆਪ ਸਹੀ ਸਿੱਧ ਹੋ ਜਾਂਦੀ ਹੈ। ਲੂਣਾਂ ਕਿਹੜਾ ਪੂਰਨ ਦੀ ਸਕੀ ਮਾਂ ਹੈ। ਸ਼ਿਵ ਕੁਮਾਰ ਲੂਣਾਂ ਨੂੰ ਸਹੀ ਸਿੱਧ ਕਰਨ ਵਿਚ ਕਾਮਯਾਬ ਨਾ ਹੋ ਨਾ ਸਕਿਆ। ਹੁਣ ਨਵੇਂ ਪ੍ਰਯੋਗ ਰਾਹੀਂ ਇਕਬਾਲ ਨੇ ਲੂਣਾਂ-ਪੂਰਨ ਸੰਜੋਗ ਸਹੀ ਸਿੱਧ ਕਰ ਦਿੱਤਾ ਹੈ ਕਿਉਂਕਿ ਇਸ ਤੋਂ ਪਹਿਲਾ ਇੱਛਰਾਂ ਆਪਣੇ ਪੁੱਤਰ ਨਾਲ ਅਜਿਹਾ ਕੁੱਝ ਅਗੇਤ ਹੀ ਕਰ ਚੁੱਕੀ ਹੈ ਅਤੇ ਕਵੀ ਅਨੁਸਾਰ ਹਰ ਮਾਂ ਆਪਣੇ ਬੱਚੇ ਨਾਲ ਹਮਬਿਸਤਰ ਹੋ ਕੇ ਪਤੀ ਦਾ ਬਦਲ ਲੱਭ ਲੈਂਦੀ ਹੈ।

ਇਕਬਾਲ ਰਾਮੂਵਾਲੀਏ ਦੀ ਇਸ ਰਚਨਾ ਦਾ ਮੁਲਾਂਕਣ ਪੰਜਾਬੀ ਪਾਠਕ ਆਪ ਕਰ ਸਕਦੇ ਹਨ। ਗ਼ੈਰ-ਪੰਜਾਬੀ ਕੈਨੇਡੀਅਨ ਇਸ ਮਿੱਥ ਵਿਚੋਂ ਕੋਈ ਆਨੰਦ ਨਹੀ ਲੈ ਸਕਣਗੇ ਕਿਉਂਕਿ ਪੂਰਨ ਭਗਤ ਦਾ ਕਿੱਸਾ ਉਹਨਾਂ ਦੀ ਲੋਕ ਚੇਤਨਾ ਦਾ ਹਿੱਸਾ ਨਹੀਂ। ਕੈਨੇਡਾ ਵਿਚ ਲੂਣਾਂ ਪੂਰਨ ਦੀ ਪਰੰਪਰਾਗਤ ਮਿੱਥ ਨੂੰ ਤੋੜਨ ਦਾ ਭਾਵ ਹੈ ਤਲਵਾਰ ਦੇ ਇਕੋ ਵਾਰ ਨਾਲ ਗਧੇ ਦੇ ਚਾਰੇ ਸਿੰਗ ਉਡਾ ਦੇਣਾ।

ਸ਼ਾਇਦ ਕਵੀ ਇਹ ਸਮਝਦਾ ਹੈ ਕਿ ਰਿਸ਼ਤੇ ਨਾਤੇ ਪੁਰਾਣੇ ਵਹਿਮ ਹਨ। ਇਹ ਖਤਮ ਹੋਣੇ ਚਾਹੀਦੇ ਹਨ। ਪਰ ਖੇਤ ਵਿਚੋਂ ਘਾਹ ਪੁਟਦਾ ਪੁਟਦਾ ਕਵੀ ਨਾਲ ਹੀ ਕੀਮਤੀ ਬੂਟੇ ਤਾਂ ਕਿਤੇ ਨਹੀਂ ਪੁੱਟ ਰਿਹਾ? ਪਾਠਕ ਦਸਣਗੇ। ਪੰਜਾਬ ਦਸੇਗਾ। ਲਚਰ ਸੰਗੀਤ ਅਤੇ ਲਚਰ ਸਾਹਿਤ ਪੰਜਾਬੀਆਂ ਨੇ ਲੰਮੇ ਸਮੇਂ ਲਈ ਬਰਦਾਸ਼ਤ ਨਹੀਂ ਕੀਤਾ।